# ਪਰਦੇ ਵਿੱਚ ਕੜਾਹ ਪ੍ਰਸਾਦਿ ਨੂੰ ਭੋਗ

(ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ')

ਆਪਣੀ ਪੁਸਤਕ 'ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ' ਵਿੱਚ ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਨੇ ਤਖ਼ਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਪਰਦਾ ਕਰ ਕੇ ਕੜਾਹ ਪ੍ਰਸਾਦਿ ਨੂੰ ਭੋਗ ਲਾਉਣ ਦੀ ਪ੍ਰਚੱਲਿਤ ਮਰਯਾਦਾ ਦੀ ਵਕਾਲਤ ਕੀਤੀ ਹੈ ।

ਆਪਣੇ ਵੀਚਾਰ ਦੀ ਪੁਸ਼ਟੀ ਲਈ ਸਿੰਘ ਸਾਹਿਬ ਜੀ ਨੇ ਹੇਠ ਲਿੱਖੀਆਂ ਦਲੀਲਾਂ ਦਿੱਤੀਆ ਹਨ : -

੧. ਭਾਈ ਬਾਲੇ ਵਾਲੀ ਜਨਮਸਾਖੀ ਵਿੱਚਲੀ ਇੱਕ ਸਾਖੀ ਅਨੁਸਾਰ ਗੁਰੂ ਜੀ ਨੇ ਕੜਾਹ ਪ੍ਰਸਾਦਿ ਉਪੱਰ ਚਾਦਰ ਪਵਾਈ ਸੀ । ਚਾਦਰ ਦੇ ਅਰਥ ਪਰਦਾ ਹੀ ਬਣਦੇ ਹਨ ।
੨. ਜਨਮਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ (ਗੁਰੂ) ਅੰਗਦ ਦੇਵ (ਭਾਈ ਲਹਿਣਾ) ਜੀ ਨੂੰ ਚਾਦਰ ਨਾਲ ਢਕੇ ਹੋਏ ਇੱਕ ਮੁਰਦੇ ਨੂੰ ਖਾਣ ਦਾ ਹੁਕਮ ਦਿੱਤਾ ਸੀ । ਇਸ ਸਾਖੀ ਅਨੁਸਾਰ ਜਦੋਂ (ਗੁਰੂ) ਅੰਗਦ ਦੇਵ ਜੀ ਨੇ ਚਾਦਰ ਹਟਾਈ, ਤਾਂ ਉਥੇ ਕੜਾਹ ਪ੍ਰਸਾਦਿ ਸੀ ।
੩. ਜਿਸ ਵਕਤ ਦਸ਼ਮੇਸ਼ ਪਿਤਾ ਜੀ ਬੈਕੁੰਠ ਧਾਮ ਨੂੰ ਜਾਣ ਲੱਗੇ, ਉਨ੍ਹਾਂ ਨੇ ਕਨਾਤ ਕਰਾਈ ਤੇ ਕਨਾਤ ਅੰਦਰ ਜਾ ਕੇ ਅਲੋਪ ਹੋ ਗਏ । ਹਜ਼ੂਰੀ ਸੇਵਾਦਾਰਾਂ ਦਾ ਵਿਸ਼ਵਾਸ ਹੈ ਕਿ ਜਿਵੇਂ ਮਹਾਰਾਜ ਕਨਾਤ ਰੂਪੀ ਪਰਦੇ ਅੰਦਰ ਅਲੋਪ ਹੋਏ ਸਨ, ਉਸੇ ਤਰ੍ਹਾਂ ਹੀ ਸੇਵਾਦਾਰਾਂ ਦੀ ਅਰਦਾਸ ਸੁਣ ਕੇ ਪ੍ਰਗਟ ਹੋ ਕੇ ਜ਼ਰੂਰ ਭੋਗ ਲਾਉਣਗੇ ।
੪. ਨਿਰੰਕਾਰ ਆਪ ਵੀ ਪਰਦੇ ਵਿੱਚ ਰਹਿੰਦੇ ਹਨ । ਪ੍ਰਮਾਣ ਵਜੋਂ : - ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ [੧]
੫. ਆਪਣੇ ਪ੍ਰਲੋਕ ਗਮਨ ਸਮੇਂ ਗੁਰੂ ਨਾਨਕ ਦੇਵ ਜੀ ਦੋ ਚਾਦਰਾਂ ਤਾਣ ਕੇ ਅਲੋਪ ਹੋ ਗਏ ਸਨ ।
੬. ਗੁਰੂ ਗੋਬਿੰਦ ਸਿੰਘ ਜੀ ਪੰਜ ਪਿਆਰਿਆਂ ਨੂੰ ਚੁਣ ਕੇ ਤੰਬੂ ਵਿੱਚ ਲੈ ਗਏ ਸਨ । ਤੰਬੂ ਨੂੰ ਪਰਦਾ ਹੀ ਆਖਿਆ ਜਾਏਗਾ ।

ਆਉ, ਅਸੀਂ ਹੁਣ ਇਨ੍ਹਾਂ ਦਲੀਲਾਂ ਦੀ ਸਿਲਸਿਲੇਵਾਰ ਵੀਚਾਰ ਕਰੀਏ : -

ਸਿੰਘ ਸਾਹਿਬ ਜੀ ਦੀ ਪਹਿਲੀ ਦਲੀਲ਼ ਇਹ ਹੈ ਕਿ ਭਾਈ ਬਾਲੇ ਵਾਲੀ ਜਨਮਸਾਖੀ ਵਿੱਚਲੀ ਇੱਕ ਸਾਖੀ ਅਨੁਸਾਰ ਗੁਰੂ ਜੀ ਨੇ ਕੜਾਹ ਪ੍ਰਸਾਦਿ ਉਪੱਰ ਚਾਦਰ ਪਵਾਈ ਸੀ । ਚਾਦਰ ਦੇ ਅਰਥ ਪਰਦਾ ਹੀ ਬਣਦੇ ਹਨ ।

---

[੧] ਰਾਮਕਲੀ ਮਹਲਾ ੩ ਅਨੰਦ, ਪੰਨਾ ੯੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।

ਭਾਈ ਬਾਲੇ ਵਾਲੀ ਜਨਮਸਾਖੀ ਵਿੱਚਲੀ ਸੰਬੰਧਿਤ ਸਾਖੀ ਇਸ ਪ੍ਰਕਾਰ ਹੈ : -

> ਤਾਂ ਓਹ ਪਠਾਣ ਸ੍ਰੀ ਗੁਰੂ ਨਾਨਕ ਜੀ ਦਾ ਮੁਰੀਦ ਹੂਆ । ਗੁਰੂ ਜੀ ਨੂੰ ਪੀਰ ਕਰਕੇ ਜਣਿਆ ਤਾਂ ਫੇਰ ਓਹ ਪਠਾਣ ਸ੍ਰੀ ਬਾਬੇ ਜੀ ਕੋ ਘਰ ਲੈ ਗਿਆ ਤੇ ਬੜੀ ਸੇਵਾ ਕੀਤੀ । ਤਾਂ ਸ੍ਰੀ ਗੁਰੂ ਨਾਨਕ ਦੇਵ ਨੌ ਮਹੀਨੇ ਉਸ ਪਠਾਣ ਦੇ ਘਰ ਰਹੇ ਪਰ ਦੋਨੋਂ ਵਕਤ ਹੱਥ ਬੰਨ੍ਹੀ ਖੜਾ ਰਹੇ । ਤਾਂ ਗੁਰੂ ਨਾਨਕ ਜੀ ਉਨਾਂ ਪਠਾਣਾਂ ਉੱਪਰ ਬਹੁਤ ਖ਼ੁਸ਼ੀ ਹੋਏ ਤੇ ਕਹਿਓ ਨੇ, "ਭਾਈ, ਤੁਸੀ ਕੁਛ ਮੰਗਹੁ" । ਤਾਂ ਪਠਾਣਾਂ ਕਹਿਆ, "ਜੀ, ਅਸਾਨੂੰ ਆਪਣੀ ਅਜੇਹੀ ਨਿਸ਼ਾਨੀ ਦੇਵੋ ਜੀ, ਜੋ ਸਾਡੇ ਪੁਤ੍ਰ ਪੋਤ੍ਰਿਆਂ ਤਾਈਂ ਪ੍ਰਤੀਤ ਰਹੇ ਜੀ" । ਤਾਂ ਸ੍ਰੀ ਗੁਰੂ ਜੀ ਕਹਿਆ, "ਭਾਈ ਤੁਸੀ ਕੜਾਹ ਪ੍ਰਸਾਦਿ ਕਰਾਵੋ" । ਤਾਂ ਉਨ੍ਹਾਂ ਪਠਾਣਾਂ ਸ੍ਰੀ ਗੁਰੂ ਜੀ ਦਾ ਹੁਕਮ ਮੰਨ ਕੇ ਇੱਕ ਹਿੰਦੂ ਨੂੰ ਸੱਦ ਕਰ ਤਿੰਨੇ ਚੀਜਾਂ ਇੱਕੋ ਜੇਹੀਆਂ, ਮੈਦਾ, ਖੰਡ, ਘਿਉ ਮਿਲਵਾਇਆ ਤੇ ਬੜੀ ਪ੍ਰੀਤ ਨਾਲ ਕੜਾਹ ਪ੍ਰਸਾਦਿ ਤੱਯਾਰ ਕਰਵਾਯਾ ਅਤੇ ਸ੍ਰੀ ਗੁਰੂ ਜੀ ਦੇ ਅੱਗੇ ਆਨ ਰੱਖਵਾਯਾ । ਤਾਂ ਸ੍ਰੀ ਗੁਰੂ ਜੀ ਨੇ ਆਗਿਆ ਦਿੱਤੀ, "ਭਾਈ ਤੁਸੀ ਇਸ ਉਪਰ ਇੱਕ ਚਾਦਰ ਆਨ ਪਾਵੋ" । ਤਾਂ ਓਨਾਂ ਪਠਾਣਾਂ ਨੇ ਆਣ ਕਰ ਚਾਦਰ ਪਵਾਈ । ਤਾਂ ਗੁਰੂ ਨਾਨਕ ਜੀ ਕਹਿਆ, "ਭਾਈ, ਸਭ ਬੈਠ ਕਰ ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ ਕਾ ਭਜਨ ਕਰੋ" । ਤਾਂ ਉਨਾਂ ਪਠਾਣਾਂ ਨੇ ਮੰਨ ਕਰ ਵਾਹਿਗੁਰੂ ਦਾ ਭਜਨ ਕੀਤਾ । ਤਾਂ ਸ੍ਰੀ ਗੁਰੂ ਜੀ ਨੇ ਕਹਿਆ, "ਭਾਈ ਬਾਲਾ, ਚਾਦਰ ਏਨ੍ਹਾਂ ਨੂੰ ਦੇ ਦਿਓ" । ਤਾਂ ਮੈਂ ਚਾਦਰ ਉਤਾਰ ਕਰ ਓਨਾਂ ਨੂੰ ਦੇ ਦਿੱਤੀ ਅਤੇ ਸ੍ਰੀ ਗੁਰੂ ਜੀ ਨੇ ਉਨਾਂ ਨੂੰ ਏਹ ਹੁਕਮ ਦਿੱਤਾ ਕਿ ਭਾਈ, ਕੜਾਹ ਪ੍ਰਸਾਦਿ ਵਰਤਾਇ ਦੇਓ । ਤਾਂ ਓਨਾਂ ਦੇਖਿਆ ਤੇ ਪੰਜਾ ਲੱਗਾ ਹੋਯਾ ਹੈ । ਓਹ ਪਠਾਣ ਬੜੇ ਪ੍ਰਸੰਨ ਹੋਏ । ਤਾਂ ਓਨਾਂ ਪਠਾਣਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਏਹ ਆਖਿਆ, "ਸੁਣੋ ਭਾਈ, ਜਦ ਤੁਸਾਨੂੰ ਕੋਈ ਕਾਰਜ ਬਣੇ, ਤਾਂ ਤੁਸਾਂ ਇਕੱਠਿਆਂ ਹੋਇ ਕਰ, ਸੁਚ ਪਵਿੱਤ੍ਰ ਹੋਇ ਕਰ ਕੜਾਹ ਪ੍ਰਸਾਦਿ ਕਰਨਾ ਅਤੇ ਉਪਰ ਏਹ ਚਾਦਰ ਪਾਇ ਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ, ਸ਼ਬਦ ਪੜ੍ਹਨੇ, ਅਰਦਾਸ ਕਰਨੀ, ਤਾਂ ਫੇਰ ਚਾਦਰ ਉਤਾਰਨੀ, ਤਾਂ ਏਸੇ ਤਰਾਂ ਪੰਜਾ ਲੱਗੇਗਾ, ਤਾਂ ਜਾਨਣਾ ਕਿ ਕਾਰਜ ਵੀ ਤੁਰਤ ਹੋ ਜਾਵੇਗਾ ਅਤੇ ਕੜਾਹ ਪ੍ਰਸਾਦਿ ਵਰਤਾਇ ਦੇਵਣਾ । ਜੇ ਪੰਜਾ ਨਾ ਲੱਗੇ, ਤਾਂ ਨਹੀਂ

> ਵਰਤਾਵਣਾ। ਸੋ ਭਾਈ, ਅੱਜ ਤਕ ਏਹੋ ਰੀਤ ਹੈ ਤੇ ਪਠਾਣ ਗੁਰੂ ਜੀ ਕੇ ਸਿਖ ਹੂਏ। ਸਾਰੀ ਧਰਤੀ ਕਉ ਤਾਰ ਕਰ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ॥੧੧੭॥ [੨]

ਇਸ ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੜਾਹ ਪ੍ਰਸਾਦਿ ਉਪੱਰ ਚਾਦਰ ਪਾਉਣ ਲਈ ਕਿਹਾ ਸੀ। ਇਸ ਦਾ ਸਿੱਧਾ ਜਿਹਾ ਅਰਥ ਇਹ ਹੈ ਕਿ ਗੁਰੂ ਸਾਹਿਬ ਨੇ ਕੜਾਹ ਪ੍ਰਸਾਦਿ ਨੂੰ ਢਕਣ ਲਈ ਕਿਹਾ ਸੀ। ਅਜਿਹਾ ਕਹਿਣ ਦਾ ਕਾਰਣ ਵੀ ਸਪਸ਼ਟ ਨਜ਼ਰ ਆ ਰਿਹਾ ਹੈ। ਸਾਖੀ ਅਨੁਸਾਰ ਉਥੇ ਕੜਾਹ ਪ੍ਰਸਾਦਿ ਲਿਆਏ ਜਾਣ ਤੋਂ ਬਾਅਦ ਗੁਰੂ ਜੀ ਦੇ ਹੁਕਮ ਅਨੁਸਾਰ ਭਜਨ ਕੀਤਾ ਗਿਆ। ਇਸ ਭਜਨ ਵਿੱਚ ਕੁੱਝ ਸਮਾਂ ਤਾਂ ਲੱਗਣਾ ਹੀ ਸੀ, ਇਸ ਲਈ ਕੜਾਹ ਪ੍ਰਸਾਦਿ ਨੂੰ ਢੱਕ ਦਿੱਤਾ ਗਿਆ। ਖਾਣ-ਪੀਣ ਦੀਆਂ ਚੀਜ਼ਾਂ ਨੂੰ ਹਮੇਸ਼ਾ ਹੀ ਢੱਕ ਕੇ ਰੱਖਣਾ ਚਾਹੀਦਾ ਹੈ, ਚਾਹੇ ਇਹ ਕੜਾਹ ਪ੍ਰਸਾਦਿ ਹੋਏ ਜਾਂ ਕੁੱਝ ਹੋਰ ਵਸਤੂ।

ਕੜਾਹ ਪ੍ਰਸਾਦਿ ਨੂੰ ਕਪੜੇ ਨਾਲ ਢਕਣ ਅਤੇ ਕੜਾਹ ਪ੍ਰਸਾਦਿ ਨੂੰ ਪਰਦੇ ਵਿੱਚ ਲੈ ਜਾ ਕੇ ਭੋਗ ਲਗਾਉਣ ਵਿੱਚ ਬਹੁਤ ਫ਼ਰਕ ਹੈ। ਉਪਰੋਕਤ ਸਾਖੀ ਵਿੱਚ ਕੜਾਹ ਪ੍ਰਸਾਦਿ ਨੂੰ ਪਰਦੇ ਵਿੱਚ ਲੈ ਜਾ ਕੇ ਭੋਗ ਨਹੀ ਲਗਾਇਆ ਗਿਆ, ਬਲਕਿ ਸਭ ਦੇ ਸਾਹਮਣੇ ਹੀ ਰੱਖ ਕੇ ਕਪੜੇ ਨਾਲ ਕੱਜ ਦਿੱਤਾ ਗਿਆ ਸੀ। ਅਜਿਹਾ ਹੀ ਜ਼ਿਆਦਾਤਰ ਗੁਰਦੁਆਰਿਆਂ ਵਿੱਚ ਕੀਤਾ ਜਾਂਦਾ ਹੈ। 'ਸਿੱਖ ਰਹਿਤ ਮਰਯਾਦਾ' ਵੀ ਕੜਾਹ ਪ੍ਰਸਾਦਿ ਨੂੰ ਸਾਫ਼ ਕਪੜੇ ਨਾਲ ਢੱਕਣ ਦੀ ਹੀ ਗੱਲ ਕਰਦੀ ਹੈ, ਜੋ ਕਿ ਉਪਰੋਕਤ ਸਾਖੀ ਦੇ ਅਨੁਕੂਲ ਹੀ ਹੈ :-

> ਕੜਾਹ ਪ੍ਰਸ਼ਾਦਿ ਤਿਆਰ ਕਰਨ ਦੀ ਵਿਧੀ ਇਹ ਹੈ - ਸੁਅੱਛ ਭਾਂਡੇ 'ਚ ਤ੍ਰਿਭਾਵਲੀ (ਆਟਾ, ਉਤਮ ਮਿੱਠਾ ਤੇ ਘੀ ਇਕੋ ਜਿਹਾ ਪਾ ਕੇ) ਗੁਰਬਾਣੀ ਦਾ ਪਾਠ ਕਰਦੇ ਹੋਏ ਤਿਆਰ ਕੀਤਾ ਜਾਵੇ। ਫਿਰ ਸੁਅੱਛ ਬਸਤਰ ਨਾਲ ਢੱਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੁਅੱਛ ਚੌਂਕੀ ਉਪੱਰ ਰਖਿਆ ਜਾਵੇ।

ਉਪਰੋਕਤ ਸਾਖੀ ਵਿੱਚ ਕੜਾਹ ਪ੍ਰਸਾਦਿ ਨੂੰ ਚਾਦਰ ਨਾਲ ਢੱਕਣ ਦਾ ਅਤੇ 'ਸਿੱਖ ਰਹਿਤ ਮਰਯਾਦਾ' ਅਨੁਸਾਰ 'ਸੁਅੱਛ ਬਸਤਰ' ਨਾਲ ਢੱਕਣ ਦਾ ਇੱਕ ਹੀ ਅਰਥ ਨਿਕਲਦਾ ਹੈ। ਅਜਿਹਾ ਹੀ ਜ਼ਿਆਦਾਤਰ ਗੁਰਦੁਆਰਾ ਸਾਹਿਬਾਨ ਵਿੱਚ ਕੀਤਾ ਜਾਂਦਾ ਹੈ, ਜੋ ਕਿ ਮਰਯਾਦਾ ਅਨੁਸਾਰ ਠੀਕ ਵੀ ਹੈ।

ਭਾਈ ਬਾਲੇ ਵਾਲੀ ਜਨਮਸਾਖੀ ਦੀ ਇਸ ਸਾਖੀ ਦੀ ਜੇ ਹੋਰ ਡੂੰਘਾਈ ਨਾਲ ਵੀਚਾਰ ਕਰੀਏ, ਤਾਂ ਇੱਕ ਨੁਕਤਾ ਹੋਰ ਸਪਸ਼ਟ ਹੁੰਦਾ ਜਾਪਦਾ ਹੈ। ਇਸ ਸਾਖੀ ਦੀਆਂ ਇਨ੍ਹਾਂ ਪੰਕਤੀਆਂ ਦੀ ਗਹਿਰਾਈ ਨਾਲ ਵੀਚਾਰ ਕਰੀਏ :-

---

[੨] ਭਾਈ ਬਾਲੇ ਵਾਲੀ ਜਨਮਸਾਖੀ, ਪੰਨਾ ੪੩੯-੪੪੦, ਪ੍ਰਕਾਸ਼ਕ: ਰਾਇ ਸਾਹਿਬ ਮੁਨਸੀ ਗੁਲਾਬ ਸਿੰਘ ਐਂਡ ਸਨਜ਼।

> ਤਾਂ ਪਠਾਣਾਂ ਕਹਿਆ, "ਜੀ, ਅਸਾਨੂੰ ਆਪਣੀ ਅਜੇਹੀ ਨਿਸ਼ਾਨੀ ਦੇਵੋ ਜੀ, ਜੋ ਸਾਡੇ ਪੁਤ੍ਰ ਪੋਤ੍ਰਿਆਂ ਤਾਈਂ ਪ੍ਰਤੀਤ ਰਹੇ ਜੀ" ।
>
> ਤਾਂ ਸ੍ਰੀ ਗੁਰੂ ਜੀ ਨੇ ਕਹਿਆ, "ਭਾਈ ਬਾਲਾ, ਚਾਦਰ ਏਨ੍ਹਾਂ ਨੂੰ ਦੇ ਦਿਓ" । ਤਾਂ ਮੈਂ ਚਾਦਰ ਉਤਾਰ ਕਰ ਓਨਾਂ ਨੂੰ ਦੇ ਦਿੱਤੀ...

ਅਤੇ

> ਜਦ ਤੁਸਾਨੂੰ ਕੋਈ ਕਾਰਜ ਬਣੇ, ਤਾਂ ਤੁਸਾਂ ਇਕੱਠਿਆਂ ਹੋਇ ਕਰ, ਸੁਚ ਪਵਿੱਤ੍ਰ ਹੋਇ ਕਰ ਕੜਾਹ ਪ੍ਰਸਾਦਿ ਕਰਨਾ ਅਤੇ ਉਪਰ ਏਹ ਚਾਦਰ ਪਾਇ ਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ...

ਇਨ੍ਹਾਂ ਪੰਕਤੀਆਂ ਦੇ ਵਿਸ਼ਲੇਸ਼ਣ ਤੋਂ ਅਸੀਂ ਸੌਖਿਆਂ ਹੀ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਪਠਾਣਾਂ ਨੇ ਗੁਰੂ ਜੀ ਤੋਂ ਅਜਿਹੀ ਨਿਸ਼ਾਨੀ ਦੀ ਮੰਗ ਕੀਤੀ, ਜੋ ਉਨ੍ਹਾਂ ਦੇ ਪੁੱਤਰਾਂ-ਪੋਤਰਿਆਂ ਤੱਕ ਕਾਇਮ ਰਹੇ । ਗੁਰੂ ਜੀ ਨੇ ਉਨ੍ਹਾਂ ਨੂੰ ਕੜਾਹ ਪ੍ਰਸਾਦਿ ਨੂੰ ਢੱਕਣ ਲਈ ਵਰਤੇ ਗਈ ਚਾਦਰ ਉਨ੍ਹਾਂ ਨੂੰ ਦਿੱਤੀ । ਸਪਸ਼ਟ ਹੀ ਹੈ ਕਿ ਇਹ ਚਾਦਰ ਹੀ ਗੁਰੂ ਜੀ ਨੇ ਉਨ੍ਹਾਂ ਨੂੰ ਅਜਿਹੀ ਨਿਸ਼ਾਨੀ ਵਜੋਂ ਦਿੱਤੀ, ਕਿਉਂਕਿ ਇਸ ਚਾਦਰ ਨਾਲ ਗੁਰੂ ਜੀ ਦਾ ਨਾਮ ਜੁੜ ਚੁੱਕਾ ਸੀ ।

ਇੰਨਾ ਹੀ ਨਹੀਂ, ਜਨਮ ਸਾਖੀ ਅਨੁਸਾਰ ਗੁਰੂ ਜੀ ਨੇ ਕਿਹਾ ਸੀ, "ਤੁਸਾਂ ਇਕੱਠਿਆਂ ਹੋਇ ਕਰ, ਸੁਚ ਪਵਿੱਤ੍ਰ ਹੋਇ ਕਰ ਕੜਾਹ ਪ੍ਰਸਾਦਿ ਕਰਨਾ ਅਤੇ ਉਪਰ ਏਹ ਚਾਦਰ ਪਾਇ ਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ" । ਲਫ਼ਜ਼ 'ਏਹ ਚਾਦਰ' ਵੱਲ ਧਿਆਨ ਦੇਣ ਦੀ ਜ਼ਰੂਰਤ ਹੈ । ਗੁਰੂ ਨਾਨਕ ਦੇਵ ਜੀ ਨੇ ਪਠਾਣਾਂ ਨੂੰ ਉਹ ਹੀ ਚਾਦਰ ਅੱਗੋਂ ਲਈ ਵੀ ਕੜਾਹ ਪ੍ਰਸਾਦਿ ਨੂੰ ਢੱਕਣ ਲਈ ਵਰਤਣ ਲਈ ਆਖਿਆ ਸੀ, ਜੋ ਇਸ ਸਾਖੀ ਦੀ ਘਟਨਾ ਦੌਰਾਨ ਵਰਤੀ ਗਈ । ਸਿੰਘ ਸਾਹਿਬ ਜੀ ਨੇ ਇਸ ਸਾਖੀ ਦੇ ਮੂਲ ਪਾਠ ਦਾ ਹਵਾਲਾ ਦੇਣ ਸਮੇਂ ਲਫ਼ਜ਼ 'ਏਹ' ਨੂੰ ਛੱਡ ਦਿੱਤਾ ਹੈ ।

ਜ਼ਾਹਿਰ ਹੈ ਕਿ ਪਠਾਣਾਂ ਨੇ ਗੁਰੂ ਜੀ ਤੋਂ ਨਿਸ਼ਾਨੀ ਮੰਗੀ । ਗੁਰੂ ਜੀ ਨੇ ਕੜਾਹ ਪ੍ਰਸਾਦਿ ਨੂੰ ਢੱਕਣ ਲਈ ਵਰਤੇ ਗਏ ਕਪੜੇ ਨੂੰ ਹੀ ਨਿਸ਼ਾਨੀ ਵਜੋਂ ਪਠਾਣਾਂ ਨੂੰ ਦੇ ਦਿੱਤਾ ਤੇ ਇਸ ਕਪੜੇ ਨੂੰ ਅੱਗੋਂ ਲਈ ਵੀ ਕੜਾਹ ਪ੍ਰਸਾਦਿ ਨੂੰ ਢੱਕਣ ਲਈ ਵਰਤਦੇ ਰਹਿਣ ਦਾ ਹੁਕਮ ਦਿੱਤਾ । ਨਾ ਤਾਂ ਉਸ ਵਕਤ ਗੁਰੂ ਨਾਨਕ ਦੇਵ ਜੀ ਨੇ ਪਰਦੇ ਤਾਣ ਕੇ ਕੜਾਹ ਪ੍ਰਸਾਦਿ ਨੂੰ ਭੋਗ ਲਗਵਾਇਆ ਤੇ ਨਾ ਹੀ ਭਵਿੱਖ ਵਿੱਚ ਅਜਿਹਾ ਕਰਨ ਦੀ ਤਾਕੀਦ ਕੀਤੀ ।

ਅਜੋਕੇ ਸਮੇਂ ਵਿੱਚ ਪਰਦੇ ਤਾਣ ਕੇ ਕੜਾਹ ਪ੍ਰਸਾਦਿ ਨੂੰ ਭੋਗ ਲਗਾਉਣ ਦੇ ਬਾਵਜੂਦ ਤਖ਼ਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਜਾਂ ਕਿਤੇ ਹੋਰ ਪੰਜਾ ਨਹੀਂ ਲੱਗਦਾ । ਇਸ ਦਾ ਭਾਵ ਇਹ ਹੋਇਆ ਕਿ ਕੜਾਹ ਪ੍ਰਸਾਦਿ ਦੀ ਦੇਗ਼ ਵਿੱਚ ਪੰਜਾ ਲੱਗਣ ਦਾ ਸੰਬੰਧ ਕੇਵਲ ਉਸੀ ਚਾਦਰ ਨਾਲ ਹੈ, ਜੋ ਇਸ ਸਾਖੀ ਵਿੱਚਲੀ ਘਟਨਾ ਦੌਰਾਨ ਵਰਤੀ ਗਈ ।

ਇਸ ਪ੍ਰਕਾਰ, ਅਸੀਂ ਇਹ ਕਹਿ ਸਕਦੇ ਹਾਂ ਕਿ ਉਪਰੋਕਤ ਸਾਖੀ ਵਿੱਚ ਇਹ ਨਹੀਂ ਲਿੱਖਿਆ ਗਿਆ ਕਿ ਗੁਰੂ ਨਾਨਕ ਦੇਵ ਜੀ ਨੇ ਪਰਦੇ ਤਾਣ ਕੇ ਕੜਾਹ ਪ੍ਰਸਾਦਿ ਨੂੰ ਭੋਗ ਲਗਵਾਇਆ ਜਾਂ ਭਵਿੱਖ ਵਿੱਚ ਅਜਿਹਾ ਕਰਨ ਲਈ ਆਖਿਆ ।

ਸਿੰਘ ਸਾਹਿਬ ਜੀ ਨੇ ਇੱਕ ਦਲੀਲ ਇਹ ਦਿੱਤੀ ਹੈ ਕਿ ਜਨਮਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ (ਗੁਰੂ) ਅੰਗਦ ਦੇਵ (ਭਾਈ ਲਹਿਣਾ) ਜੀ ਨੂੰ ਚਾਦਰ ਨਾਲ ਢਕੇ ਹੋਏ ਇੱਕ ਮੁਰਦੇ ਨੂੰ ਖਾਣ ਦਾ ਹੁਕਮ ਦਿੱਤਾ ਸੀ । ਇਸ ਸਾਖੀ ਅਨੁਸਾਰ ਜਦੋਂ (ਗੁਰੂ) ਅੰਗਦ ਦੇਵ ਜੀ ਨੇ ਚਾਦਰ ਹਟਾਈ, ਤਾਂ ਉਥੈ ਕੜਾਹ ਪ੍ਰਸਾਦਿ ਸੀ ।

ਪਹਿਲੀ ਗੱਲ ਤਾਂ ਇਹ ਹੈ ਕਿ ਇਹ ਦਲੀਲ ਬਿਲਕੁੱਲ ਅਢੁੱਕਵੀਂ ਹੈ । ਜੇ ਇਸ ਦਲੀਲ ਨੂੰ ਮੰਨ ਵੀ ਲਿਆ ਜਾਏ, ਤਾਂ ਵੀ ਪਰਦਾ ਕਰ ਕੇ ਕੜਾਹ ਪ੍ਰਸਾਦਿ ਨੂੰ ਭੋਗ ਲਗਾਉਣ ਦੀ ਗੱਲ ਸਿੱਧ ਨਹੀਂ ਹੋ ਰਹੀ । ਇਸ ਸਾਖੀ ਅਨੁਸਾਰ ਵੀ ਇਹ ਹੀ ਸਿੱਧ ਕੀਤਾ ਜਾ ਸਕਦਾ ਹੈ ਕਿ ਕੜਾਹ ਪ੍ਰਸਾਦਿ ਨੂੰ ਚਾਦਰ ਨਾਲ ਢੱਕਣਾ ਚਾਹੀਦਾ ਹੈ । ਅਜਿਹਾ ਹੀ ਹਰ ਗੁਰਦੁਆਰਾ ਸਾਹਿਬ ਵਿੱਚ ਕੀਤਾ ਜਾਂਦਾ ਹੈ ।

ਸਿੰਘ ਸਾਹਿਬ ਜੀ ਅਗਲੀ ਦਲੀਲ ਇਹ ਹੈ ਕਿ ਜਿਸ ਵਕਤ ਦਸ਼ਮੇਸ਼ ਪਿਤਾ ਜੀ ਬੈਕੁੰਠ ਧਾਮ ਨੂੰ ਜਾਣ ਲੱਗੇ, ਉਨ੍ਹਾਂ ਨੇ ਕਨਾਤ ਕਰਾਈ ਤੇ ਕਨਾਤ ਅੰਦਰ ਜਾ ਕੇ ਅਲੋਪ ਹੋ ਗਏ । ਹਜ਼ੂਰੀ ਸੇਵਾਦਾਰਾਂ ਦਾ ਵਿਸ਼ਵਾਸ ਹੈ ਕਿ ਜਿਵੇਂ ਮਹਾਰਾਜ ਕਨਾਤ ਰੂਪੀ ਪਰਦੇ ਅੰਦਰ ਅਲੋਪ ਹੋਏ ਸਨ, ਉਸੇ ਤਰ੍ਹਾਂ ਹੀ ਸੇਵਾਦਾਰਾਂ ਦੀ ਅਰਦਾਸ ਸੁਣ ਕੇ ਪ੍ਰਗਟ ਹੋ ਕੇ ਜ਼ਰੂਰ ਭੋਗ ਲਾਉਣਗੇ ।

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਰਹੇ ਸੈਨਾਪਤੀ ਤੇ ਇੱਕ ਹੋਰ ਲੇਖਕ/ਕਵੀ ਕੇਸਰ ਸਿੰਘ ਛਿੱਬਰ ਨੇ ਸਪਸ਼ਟ ਰੂਪ ਵਿੱਚ ਲਿੱਖਿਆ ਹੈ ਕਿ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਉਨ੍ਹਾਂ ਦੀ ਪਾਵਨ ਦੇਹ ਦਾ ਅੰਤਿਮ ਸੰਸਕਾਰ ਸਿੰਘਾਂ ਨੇ ਕੀਤਾ । ਇਹ ਦੋਵੇਂ ਲੇਖਕ/ਕਵੀ ਗੁਰੂ ਘਰ ਦੇ ਨਜ਼ਦੀਕੀ ਸਨ । ਗੁਰੂ ਸਾਹਿਬ ਜੀ ਦਾ ਕਨਾਤ ਅੰਦਰ ਜਾ ਕੇ ਅਲੋਪ ਹੋਣਾ ਬਾਅਦ ਦੇ ਲੇਖਕਾਂ/ਕਵੀਆਂ ਨੇ ਲਿੱਖਿਆ ਹੈ । ਗੁਰੂ ਸਾਹਿਬ ਜੀ ਦੇ ਕਨਾਤ ਅੰਦਰ ਜਾ ਕੇ ਅਲੋਪ ਹੋਣ ਦੀ ਦਲੀਲ ਤਾਂ ਹੀ ਵੀਚਾਰੀ ਜਾ ਸਕਦੀ ਹੈ, ਜੇ ਪਹਿਲਾਂ ਸੈਨਾਪਤੀ ਤੇ ਕੇਸਰ ਸਿੰਘ ਛਿੱਬਰ ਦੀਆਂ ਲਿੱਖਤਾਂ ਨੂੰ ਝੁਠਲਾਇਆ ਜਾਏ ।

ਸਿੰਘ ਸਾਹਿਬ ਜੀ ਨੇ ਇੱਕ ਹੋਰ ਦਲੀਲ ਇਹ ਵੀ ਦਿੱਤੀ ਹੈ ਕਿ ਨਿਰੰਕਾਰ ਆਪ ਵੀ ਪਰਦੇ ਵਿੱਚ ਰਹਿੰਦੇ ਹਨ। ਪ੍ਰਮਾਣ ਵਜੋਂ : - ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ [੩]

ਇਸ ਪੰਕਤੀ ਵਿੱਚ ਦਸਵੇਂ ਦੁਆਰ ਦੇ ਗੁਪਤ ਹੋਣ ਦੀ ਗੱਲ ਆਖੀ ਗਈ ਹੈ, ਨਾ ਕਿ ਨਿਰੰਕਾਰ ਦੀ। ਵੈਸੇ ਵੀ, ਇਸ ਪੰਕਤੀ ਦਾ ਕੜਾਹ ਪ੍ਰਸਾਦਿ ਦੇ ਭੋਗ ਦੀ ਵਿਧੀ ਨਾਲ ਕੋਈ ਵੀ ਸਿੱਧਾ ਜਾਂ ਅਸਿੱਧਾ ਸੰਬੰਧ ਨਹੀਂ ਹੈ। ਇਸੇ ਤਰ੍ਹਾਂ ਹੀ, ਸਿੰਘ ਸਾਹਿਬ ਜੀ ਦੀ ਇਸ ਦਲੀਲ ਦਾ ਵੀ ਕੜਾਹ ਪ੍ਰਸਾਦਿ ਦੇ ਭੋਗ ਦੀ ਵਿਧੀ ਨਾਲ ਕੋਈ ਸੰਬੰਧ ਨਹੀਂ ਜੋੜਿਆ ਜਾ ਸਕਦਾ ਕਿ ਆਪਣੇ ਪ੍ਰਲੋਕ ਗਮਨ ਸਮੇਂ ਗੁਰੂ ਨਾਨਕ ਦੇਵ ਜੀ ਦੋ ਚਾਦਰਾਂ ਤਾਣ ਕੇ ਅਲੋਪ ਹੋ ਗਏ ਸਨ।

ਸਿੰਘ ਸਾਹਿਬ ਜੀ ਦੀ ਆਖ਼ਰੀ ਦਲੀਲ ਵੀ ਕੜਾਹ ਪ੍ਰਸਾਦਿ ਦੇ ਭੋਗ ਦੀ ਵਿਧੀ ਨਾਲ ਕੋਈ ਸੰਬੰਧ ਨਹੀਂ ਰੱਖਦੀ। ਸਿੰਘ ਸਾਹਿਬ ਜੀ ਦੀ ਦਲੀਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪੰਜ ਪਿਆਰਿਆਂ ਨੂੰ ਚੁਣ ਕੇ ਤੰਬੂ ਵਿੱਚ ਲੈ ਗਏ ਸਨ।

ਸਿੰਘ ਸਾਹਿਬ ਜੀ ਦੀ ਇਸ ਦਲੀਲ ਨੂੰ ਤਾਂ ਹੀ ਵੀਚਾਰਿਆ ਜਾ ਸਕਦਾ ਸੀ, ਜੇ ਉਹ ਕਿਸੇ ਗ੍ਰੰਥ ਵਿੱਚੋਂ ਹਵਾਲਾ ਦੇ ਕੇ ਸਿੱਧ ਕਰਦੇ ਕਿ ਉਸ ਤੰਬੂ ਅੰਦਰ ਕੜਾਹ ਪ੍ਰਸਾਦਿ ਦੀ ਦੇਗ਼ ਨੂੰ ਭੋਗ ਲਗਾਇਆ ਗਿਆ ਸੀ।

ਇਸ ਪ੍ਰਕਾਰ, ਅਸੀਂ ਦੇਖਦੇ ਹਾਂ ਕਿ ਸਿੰਘ ਸਾਹਿਬ ਜੀ ਦੀਆਂ ਜ਼ਿਆਦਾਤਰ ਦਲੀਲਾਂ ਦਾ ਤਾਂ ਕੜਾਹ ਪ੍ਰਸਾਦਿ ਦੇ ਭੋਗ ਦੀ ਵਿਧੀ ਨਾਲ ਕੋਈ ਸੰਬੰਧ ਹੀ ਨਹੀਂ ਹੈ। 'ਜਨਮਸਾਖੀ ਭਾਈ ਬਾਲਾ' ਦੀ ਜਿਸ ਸਾਖੀ ਨੂੰ ਆਧਾਰ ਬਣਾ ਕੇ ਉਨ੍ਹਾਂ ਨੇ ਆਪਣੀ ਮੁੱਖ ਦਲੀਲ ਦਿੱਤੀ ਹੈ, ਉਸ ਸਾਖੀ ਅਨੁਸਾਰ ਵੀ ਸਿੰਘ ਸਾਹਿਬ ਜੀ ਆਪਣੇ ਵੀਚਾਰ ਦੀ ਪ੍ਰੋੜਤਾ ਕਰਨ ਵਿੱਚ ਸਫਲ ਨਹੀਂ ਹੋ ਸਕੇ।

---

[੩] ਰਾਮਕਲੀ ਮਹਲਾ ੩ ਅਨੰਦ, ਪੰਨਾ ੯੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।